



ਭਜਾ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰ ਨਾਨਕ ਆਇਆ॥

# ਸਾਹਿਬ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ

# 1469 550ਵੇਂ 2019

# ਪ੍ਰਕਾਸ਼ ਪੁਰਬ ਦੀਆਂ ਸਮੂਹ ਜਗਤ ਨੂੰ ਲੱਖ-ਲੱਖ ਵਧਾਈਆਂ

## ❋ 9 ਨਵੰਬਰ 2019, ਦਿਨ: ਸ਼ਨੀਵਾਰ ❋

| | |
|---|---|
| ਆਸਾ ਦੀ ਵਾਰ ਦਾ ਕੀਰਤਨ | 04:00-06:30 |
| ਨਾਮ ਸਿਮਰਨ | 11:00-12:00 |
| ਵਿਦਵਾਨਾਂ ਦੇ ਵਖਿਆਨ | 12:00-02:30 |
| ਗੁਰਬਾਣੀ ਕੀਰਤਨ | 02:30-03:30 |

## ❋ 10 ਨਵੰਬਰ 2019, ਦਿਨ: ਐਤਵਾਰ ❋

| | |
|---|---|
| ਆਸਾ ਦੀ ਵਾਰ ਦਾ ਕੀਰਤਨ | 04:00-06:30 |
| ਸੰਤਾਂ, ਮਹਾਂਪੁਰਸ਼ਾਂ ਦੇ ਪ੍ਰਵਚਨ | 11:00-01:30 |
| ਨਾਮ ਸਿਮਰਨ ਅਤੇ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੇ 550 ਪਾਠਾਂ ਦੇ ਭੋਗ | 01:30-02:30 |
| ਗੁਰਬਾਣੀ ਕੀਰਤਨ | 02:30-03:30 |

ਹੋਰ ਜਾਣਕਾਰੀ ਲਈ ਸੰਪਰਕ: 94632-46448 ਨਿਸ਼ਾਨ ਸਿੰਘ ਕਥਾਵਾਚਕ, 94179-16805 ਸਤਨਾਮ ਸਿੰਘ ਸਸਰਾਲੀ
98154-04225 ਸੂਬਾ ਬਲਵਿੰਦਰ ਸਿੰਘ 'ਝੱਲ'

ਪਰਮ ਸਤਿਕਾਰ ਯੋਗ ਸ੍ਰੀ ਮਾਨ...................... ਜੀਓ,

ਅਦਬ ਸਹਿਤ ਸਤਿ ਸ੍ਰੀ ਅਕਾਲ॥

ਜਾਹਰ ਪੀਰ ਜਗਤ ਗੁਰ ਬਾਬਾ, ਸਾਹਿਬ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ 550 ਵਾਂ ਪ੍ਰਕਾਸ਼ ਵਰ੍ਹਾ ਵਿਸ਼ਵ ਭਰ ਵਿੱਚ ਸਮੂਹ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਵਲੋਂ ਬੜੀ ਸ਼ਰਧਾ ਭਾਵਨਾ ਅਤੇ ਉਤਸ਼ਾਹ ਨਾਲ ਮਨਾਇਆ ਜਾ ਰਿਹਾ ਹੈ। ਇਸੇ ਸੰਦਰਭ ਵਿਚ ਨਾਮਧਾਰੀ ਸਿੱਖ-ਸਮਾਜ ਵਲੋਂ ੨੪-੨੫ ਕੱਤਕ ੨੦੭੬ ਬਿ: ਮੁਤਾਬਕ 9-10 ਨਵੰਬਰ 2019 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਦੋ-ਰੋਜ਼ਾ ਪ੍ਰਕਾਸ਼ ਸ਼ਤਾਬਦੀ ਸਮਾਰੋਹ ਆਯੋਜਿਤ ਕੀਤਾ ਜਾ ਰਿਹਾ ਹੈ। ਗੁਰੂ ਸਾਹਿਬ ਦੇ ਜੀਵਨ ਅਤੇ ਫਲਸਫੇ ਦੇ ਸਬੰਧ ਵਿਚ ਵਿਦਵਾਨ ਸੱਜਣਾਂ ਅਤੇ ਸੰਤਾਂ-ਮਹਾਂਪੁਰਖਾਂ ਦੇ ਵਖਿਆਨ ਹੋਣਗੇ। 'ਬਾਣੀਆਂ ਸਿਰਿ ਬਾਣੀ' ਸ੍ਰੀ ਨਾਨਕ-ਬਾਣੀ ਦਾ ਤੰਤੀ ਸਾਜਾਂ ਨਾਲ ਕੀਰਤਨ ਹੋਵੇਗਾ।

ਬੜੇ ਪ੍ਰੇਮ, ਅਦਬ ਅਤੇ ਨਿਮਰਤਾ ਸਹਿਤ ਇਸ ਪ੍ਰਕਾਸ਼-ਸ਼ਤਾਬਦੀ ਸਮਾਗਮ ਵਿਚ ਦਰਸ਼ਨ ਦੇਣ ਲਈ ਆਪ ਜੀ ਨੂੰ ਸਨਿਮਰ ਬੇਨਤੀ ਕਰਦੇ ਹਾਂ।

ਉਡੀਕਵਾਨ: ਸਮੂਹ ਨਾਮਧਾਰੀ ਸੰਗਤ

# ਸਭ ਤੇ ਵਡਾ ਸਤਿਗੁਰੂ ਨਾਨਕੁ...

ਤਿਨ ਬੇਦੀਅਨ ਕੀ ਕੁਲ ਬਿਖੈ ਪ੍ਰਗਟੇ ਨਾਨਕ ਰਾਇ॥
ਸਭ ਸਿੱਖਨ ਕੋ ਸੁਖ ਦਏ ਜਹ ਤਹ ਭਏ ਸਹਾਇ॥

-ਬਚਿਤ੍ਰ ਨਾਟਕ- ਪਾ:10ਵੀਂ

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥

- ਭੱਟ ਕੀਰਤ ਜੀ (ਅੰਗ 1395)

ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧੁ ਜਗਿ ਚਾਨਣੁ ਹੋਆ॥
ਜਿਉ ਕਰਿ ਸੂਰਜੁ ਨਿਕਲਿਆ, ਤਾਰੇ ਛਪੇ ਅੰਧੇਰੁ ਪਲੋਆ॥

- ਭਾਈ ਗੁਰਦਾਸ ਜੀ

ਕਲਿਜੁਗ ਬਾਬੇ ਤਾਰਿਆ, ਸਤਿਨਾਮੁ ਪੜ੍ਹਿ ਮੰਤ੍ਰ ਸੁਣਾਯਾ॥
ਕਲਿ ਤਾਰਣ ਗੁਰੁ ਨਾਨਕ ਆਯਾ॥

- ਭਾਈ ਗੁਰਦਾਸ ਜੀ

ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ॥
ਚੜ੍ਹਿਆ ਸੋਧਣਿ ਧਰਤਿ ਲੁਕਾਈ॥

- ਭਾਈ ਗੁਰਦਾਸ ਜੀ

ਅਗਮ ਅਪਾਰ ਅਨੰਤ ਗੁਰ, ਅਬਿਗਤ ਅਲਖ ਅਭੇਵ॥
ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰ ਨਾਨਕ ਦੇਵ॥

- ਭਾਈ ਗੁਰਦਾਸ ਜੀ